ਨੂੰ। ਸਾਰੀ ਸੁਖਨਾ ਝੀਲ ਚੰਡਗੜ੍ਹ ਦਾ ਹਿੱਸਾ ਬਣੀ ਰਹੇਗੀ 'ਤੇ ਇਵੇਂ ਇਹ ਪੰਜਾਬ ਨੂੰ ਮਿਲੇਗੀ।

7.2 ਸ਼੍ਰੀਮਤੀ ਇੰਦਰਾ ਗਾਂਧੀ ਦਾ ਸਦਾ ਇਹ ਵਿਚਾਰ ਰਿਹਾ ਹੈ ਕਿ ਜਦੋਂ ਚੰਡੀਗੜ੍ਹ ਪੰਜਾਬ ਨੂੰ ਦਿੱਤਾ ਜਾਵੇਗਾ ਤਾਂ ਪੰਜਾਬ ਵਿੱਚਲੇ ਕੁੱਝ ਹਿੰਦੀ ਬੋਲਦੇ ਇਲਾਕੇ ਹਰਿਆਣੇ ਨੂੰ ਦਿੱਤੇ ਜਾਣਗੇ। ਚੰਡੀਗੜ੍ਹ ਬਦਲੇ ਹਰਿਆਣੇ ਨੂੰ ਦਿੱਤੇ ਜਾਣ ਵਾਲੇ ਵਿਸ਼ੇਸ਼ ਹਿੰਦੀ ਬੋਲਦੇ ਇਲਾਕਿਆਂ ਦਾ ਪਤਾ ਲਾਉਣ ਲਈ ਕਮਿਸ਼ਨ ਬਣਾਇਆ ਜਾਵੇਗਾ।

ਭੂਗੋਲਕ ਨਿਕਟਤਾ ਅਤੇ ਪਿੰਡ ਨੂੰ ਇਕਾਈ ਮੰਨਕੇ ਭਾਸ਼ਾਈ ਸਾਂਝ ਦੇ ਆਧਾਰ 'ਤੇ ਹੀ ਇਸਦਾ ਨਿਰਣਾ ਕੀਤਾ ਜਾਵੇਗਾ। ਕਮਿਸ਼ਨ ਆਪਣਾ ਨਿਰਣਾ 31 ਦਸੰਬਰ 1985 ਤੱਕ ਦੇ ਦੇਵੇਗਾ ਅਤੇ ਦੋਵੇਂ ਧਿਰਾਂ ਇਸ ਨੂੰ ਮੰਨਣ ਲਈ ਪਾਬੰਦ ਹੋਣਗੀਆਂ। ਕਮਿਸ਼ਨ ਦਾ ਕਾਰਜ ਖੇਤਰ ਕੇਵਲ ਇੱਥੋਂ ਤੱਕ ਹੀ ਸੀਮਤ ਹੋਵੇਗਾ ਅਤੇ ਇਹ ਆਮ ਭੂਗੋਲਕ ਹੱਦਾਂ ਸਬੰਧੀ ਦਾਅਵਿਆਂ ਤੋਂ ਵੱਖ ਰਹੇਗਾ, ਜਿਨ੍ਹਾਂ ਦਾ ਫੈਸਲਾ ਕਿ ਦੂਸਰਾ ਕਮਿਸ਼ਨ ਕਰੇਗਾ ਜਿਸਦਾ ਜ਼ਿਕਰ ਪੈਰ੍ਹਾ 7.4 ਵਿਚ ਕੀਤਾ ਗਿਆ ਹੈ।

7.3 ਚੰਡੀਗੜ੍ਹ ਨੂੰ ਅਮਲੀ ਤੌਰ ਤੇ ਪੰਜਾਬ ਹਵਾਲੇ ਅਤੇ ਇਸ ਦੇ ਇਵਜ਼ ਵਿਚ ਹਰਿਆਣੇ ਨੂੰ ਦਿੱਤੇ ਜਾਣ ਵਾਲੇ ਇਲਾਕਿਆਂ ਦਾ ਵਟਾਂਦਰਾ 26 ਜਨਵਰੀਂ, 1986 ਨੂੰ ਇਕੱਠਿਆਂ ਹੀ ਕਰ ਦਿੱਤਾ ਜਾਵੇਗਾ।

7.4 ਮੌਜੂਦਾ ਪੰਜਾਬ ਹਰਿਆਣਾ ਦੀਆਂ ਸਰਹੱਦਾਂ ਵਿਚ ਤਬਦੀਲੀ ਕਰਨ ਬਾਰੇ ਹੋਰ ਦਾਅਵੇ ਅਤੇ ਪ੍ਰਤੀ ਦਾਅਵੇ ਵੀ ਹਨ। ਸਰਕਾਰ ਇਨ੍ਹਾਂ ਮਾਮਲਿਆਂ ਤੇ ਵਿਚਾਰ ਕਰਨ ਲਈ ਕਿ ਹੋਰ ਕਮਿਸ਼ਨ ਗਠਿਤ ਕਰੇਗੀ ਜੋ ਇਨ੍ਹਾਂ ਬਾਰੇ ਨਿਰਣਾ ਦੇਵੇਗਾ। ਦੋਵੇਂ ਧਿਰਾਂ ਇਸ ਨਿਰਣੇ ਨੂੰ ਮੰਨਣ ਲਈ ਪਾਬੰਦ ਹੋਣਗੀਆਂ। ਪਿੰਡ ਨੂੰ ਇਕਾਈ ਮੰਨਣਾ, ਭਾਸ਼ਾਈ ਸਾਂਝ ਅਤੇ ਭੂਗੋਲਕ ਨੇੜਤਾ ਹੀ ਪੜਤਾਲ ਦਾ ਅਸੂਲੀ ਆਧਾਰ ਹੋਣਗੇ।

**8. ਕੇਂਦਰ-ਰਾਜ ਸਬੰਧ**

8.1 ਸ਼੍ਰੋਮਣੀ ਅਕਾਲੀ ਦਲ ਦਾ ਮੱਤ ਹੈ ਕਿ ਅਨੰਦਪੁਰ ਦਾ ਮਤਾ ਪੂਰੀ ਤਰ੍ਹਾਂ ਭਾਰਤੀ ਸੰਵਿਧਾਨ ਦੇ ਦਾਇਰੇ 'ਚ ਆਉਂਦਾ ਹੈ; ਅਤੇ ਇਹ ਕੇਂਦਰ ਰਾਜ ਸਬੰਧਾਂ ਦੀ ਇਸ ਤਰ੍ਹਾਂ ਵਿਆਖਿਆ ਕਰਦਾ ਹੈ ਜਿਸ ਨਾਲ ਸਾਡੇ ਏਕਾਤਮਕ ਸੰਵਿਧਾਨ ਨੂੰ ਸਹੀ ਅਰਥਾਂ ਵਿਚ ਸੰਘੀ ਢਾਂਚਾ ਪ੍ਰਦਾਨ ਕੀਤਾ ਜਾ ਸਕੇ; ਅਤੇ ਮਤੇ ਦਾ ਅਸਲ ਮਨੋਰਥ ਰਾਜਾਂ ਨੂੰ ਵਧੇਰੇ ਖੁਦਮੁਖਤਾਰੀ ਦੇ ਕੇ ਦੇਸ਼ ਦੀ ਏਕਤਾ 'ਤੇ ਅਖੰਡਤਾ ਨੂੰ ਮਜ਼ਬੂਤ ਕਰਨਾ ਹੈ ਕਿਉਂਕਿ ਸਾਡੀ ਕੌਮੀ ਏਕਤਾ ਦਾ ਆਧਾਰ ਅਨੇਕਤਾ ਵਿਚ ਏਕਤਾ ਹੈ।

8.2 ਉਪਰੋਕਤ ਦੇ ਮੱਦੇਨਜ਼ਰ ਅਨੰਦਪੁਰ ਮਤਾ, ਜਿੱਥੋਂ ਤੱਕ ਕਿ ਇਹ ਕੇਂਦਰ-ਰਾਜ ਸਬੰਧਾਂ ਦੀ ਗੱਲ ਕਰਦਾ ਹੈ, ਸਰਕਾਰੀਆਂ ਕਮਿਸ਼ਨ ਨੂੰ ਸੌਂਪਿਆਂ ਜਾਂਦਾ ਹੈ।

**9. ਦਰਿਆਈ ਪਾਣੀਆਂ ਵੰਡ**

9.1 ਪੰਜਾਬ, ਹਰਿਆਣਾ ਅਤੇ ਰਾਜਸਥਾਨ ਦੇ ਕਿਸਾਨ ਜਿੰਨਾਂ ਪਾਣੀ 1.7.1985 ਨੂੰ ਰਾਵੀ ਬਿਆਸ ਤੋਂ ਵਰਤ ਰਹੇ ਸਨ, ਓਨਾ ਪਾਣੀ ਉਨਾਂ ਨੂੰ ਮਿਲਦਾ ਰਹੇਗਾ। ਖਪਤ ਲਈ ਵਰਤਿਆ ਜਾਂਦਾ ਪਾਣੀ ਵੀ ਜਿਉਂ ਦਾ ਤਿਉਂ ਮਿਲਦਾ ਰਹੇਗਾ। ਵਰਤੋਂ ਦੀ ਮਿਕਦਾਰ ਬਾਰੇ ਕੀਤੇ ਦਾਅਵੇ ਦੀ ਪੜ੍ਹਤਾਲ ਹੇਠਾਂ ਪੈਰ੍ਹਾ 9.2 ਵਿੱਚ ਦੱਸੇ ਟ੍ਰਿਬਿਊਨਲ ਵੱਲੋਂ ਕੀਤੀ ਜਾਵੇਗੀ।

9.2 ਬਾਕੀ ਦੇ ਪਾਣੀ ਬਾਰੇ ਹਰਿਆਣੇ ਅਤੇ ਪੰਜਾਬ ਦੇ ਦਾਅਵਿਆਂ ਨੂੰ ਸੁਪਰੀਮ ਕੋਰਟ ਦੇ ਜੱਜ ਦੀ ਅਗਵਾਈ ਵਾਲੇ ਟ੍ਰਿਬਿਊਨਲ ਕੋਲ ਅੰਤਮ ਨਿਰਣੇ ਲਈ ਸੌਂਪਿਆ ਜਾਵੇਗਾ।

ਇਹ ਟ੍ਰਿਬਿਊਨਲ 6 ਮਹੀਨਿਆਂ ਦੇ ਅੰਦਰ ਅੰਦਰ ਫੈਸਲਾ ਦੇ ਦੇਵੇਗਾ ਜੋ ਦੋਹਾਂ ਧਿਰਾਂ ਲਈ ਮੰਨਣਾ ਲਾਜ਼ਮੀ ਹੋਵੇਗਾ। ਇਸ ਸਬੰਧੀ ਲੋੜੀਂਦੇ ਕਾਨੂੰਨੀ ਅਤੇ ਸੰਵਿਧਾਨਕ ਕਦਮ ਛੇਤੀ ਤੋਂ ਛੇਤੀ ਚੁੱਕੇ ਜਾਣਗੇ।

9.3 ਸਤਲੁਜ ਜਮਨਾ ਲਿੰਕ ਨਹਿਰ ਦੀ ਉਸਾਰੀ ਜਾਰੀ ਰਹੇਗੀ। ਨਹਿਰ 15 ਅਗਸਤ, 1986 ਤੱਕ ਮੁਕੰਮਲ ਕਰ ਦਿੱਤੀ ਜਾਵੇਗੀ।

**10. ਘੱਟ ਗਿਣਤੀਆਂ ਦੇ ਹਿੱਤ**

ਘੱਟ ਗਿਣਤੀਆਂ ਦੇ ਹਿੱਤਾਂ ਦੀ ਰਾਖੀ ਲਈ ਪਹਿਲਾਂ ਤੋਂ ਮੌਜੂਦ ਹਦਾਇਤਾਂ ਰਾਜਾਂ ਦੇ ਮੁੱਖ ਮੰਤਰੀਆਂ ਨੂੰ ਭੇਜੀਆਂ ਜਾਣਗੀਆਂ (ਪ੍ਰਧਾਨ-ਮੰਤਰੀ ਸਾਰੇ ਮੁੱਖ ਮੰਤਰੀਆਂ ਨੂੰ ਲਿਖਣਗੇ।)

**11. ਪੰਜਾਬੀ ਭਾਸ਼ਾ ਦੇ ਵਿਕਾਸ ਸਬੰਧੀ**

ਕੇਂਦਰ ਸਰਕਾਰ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਕੁੱਝ ਕਦਮ ਚੁੱਕ ਸਕਦੀ ਹੈ।

ਇਸ ਸਮਝੌਤੇ ਦੇ ਨਾਲ ਹੀ ਟਕਰਾਅ ਦਾ ਦੌਰ ਖਤਮ ਹੁੰਦਾ ਹੈ ਅਤੇ ਦੋਸਤੀ, ਖੈਰ ਸਗਾਲੀ ਅਤੇ ਸਹਿਯੋਗ ਦਾ ਦੌਰ ਸ਼ੁਰੂ ਹੁੰਦਾ ਹੈ ਜਿਸ ਨਾਲ ਭਾਰਤ ਦੀ ਏਕਤਾ ਤੇ ਅਖੰਡਤਾ ਹੋਰ ਮਜ਼ਬੂਤ ਹੋਵੇਗੀ।

(ਦਸਤਖਤ)
ਰਾਜੀਵ ਗਾਂਧੀ
ਪ੍ਰਧਾਨ ਮੰਤਰੀ,
ਭਾਰਤ।

(ਦਸਤਖ਼ਤ)
ਸੰਤ ਹਰਚੰਦ ਸਿੰਘ ਲੌਂਗੋਵਾਲ,
ਪ੍ਰਧਾਨ,
ਸ਼੍ਰੋਮਣੀ ਅਕਾਲੀ ਦਲ।



ਅੱਜ ਤੱਪਦੀ ਭੱਠੀ ਬਣ ਗਈ
ਮੇਰੇ ਵਿਹੜੇ ਦੀ ਹਰ ਇੱਟ
ਜਿੱਥੇ ਦੁਨੀਆ ਮੱਥਾ ਟੇਕਦੀ
ਉਥੇ ਬੂਟਾਂ ਛੱਡੀ ਭਿੱਟ।

ਮੇਰੇ ਬੁਰਜ ਮੁਨਾਰੇ ਢਾਹ ਦਿੱਤੇ
ਢਾਹ ਦਿੱਤਾ ਤਖ਼ਤ ਅਕਾਲ
ਮੇਰੇ ਸੋਨੇ ਰੰਗਾ ਰੰਗ ਅੱਜ
ਮੇਰੇ ਲਹੂ ਨਾਲ ਲਾਲੋ ਲਾਲ ।